

ੴ ਸਤਿਗੁਰਪ੍ਰਸਾਦਿ ॥



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 353

ਖਾਲਸਾ ਮੇਰੋ ਸ੍ਵਜਨ ਪ੍ਰੀਵਾਰਾ

# ਖਾਲਸਾ ਇਕ ਪ੍ਰਵਾਰ

ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ,

ਡਾਕ ਘਰ ਸਨੌਰ ਪਟਿਆਲਾ

ਪੰਜਾਬ—ਇੰਡੀਆ

ਕੀਮਤ 60 ਪੈਸੇ

## 'ਵੈਸਾਖ ਭਲਾ ਸਾਖਾ ਵੇਸ ਕਰੇ'

ਸਾਰੇ ਦੇਸ਼ ਭਰ ਅੰਦਰ ਵੈਸਾਖਦੇ ਜਨਮ ਦੀ ਖੁਸੀ ਮਨਾਈ ਜਾਂਦੀ ਹੈ ਜਿਸ ਨੇ ਸਮੁਚੀ ਬਨਾਸਪਤੀ ਨੂੰ ਮਉਲਦਾ ਕਰਨਾ ਅਤੇ ਇਸ ਨੂੰ ਜੋਬਨ ਦੇਣਾ ਹੁੰਦਾ ਹੈ । ਇਸ ਖੁਸ਼ੀ ਵਿਚ ਵਡੇ ਛੋਟੇ ਸਾਰੇ ਰੁੱਖ ਝਾੜੀਆਂ ਬੂਟੀਆਂ ਨੇ ਨਵੀਆਂ ਸ਼ਾਖਾਂ ਉਪਰ ਕਈ ਵੰਸਾਂ ਤੇ ਰੰਗਾਂ ਦੀਆ ਸੋਹਣੀਆਂ-2 ਕੂਮਲਾਂ ਛਡਣੀਆਂ ਅਤੇ ਸਾਰੀ ਧਰਤੀ ਹਰਿਆਉਲੀ ਕਰ ਦੇਣੀ ਹੈ । ਸਭ ਵੰਨੇ ਚਾਉ ਮਲਾਰ ਦਾ ਵਾਤਾਵਰਨ ਬਣ ਜਾਣਾ ਹੈ । ਕੁਦਰਤ ਦੇ ਅਜੇਹੇ ਮਾਹੌਲ ਅੰਦਰ ਖਾਲਸਾ ਵੀ ਆਪਣੀ ਅਵਸਥਾ ਦੇ 290 ਬਰਸ ਪੂਰੇ ਕਰਕੇ ਅਜ ਆਪਣੀ ਦੋ ਸੌ ਇਕਾਨਵੀ ਵਰ੍ਹੇ ਗੰਢ ਮਨਾ ਰਿਹਾ ਹੈ । ਅਜ ਖਾਲਸਾ ਸੰਮਤ 291 ਦਾ ਅਰੰਭ ਹੈ । 290 ਸਾਲ ਪਹਿਲਾਂ ਅਜ ਦੇ ਦਿਨ ਗੁਰੂ ਗੋਬਿੰਦ ਸਿੰਘ ਸਾਹਿਬ ਨੇ 'ਖਾਲਸਾ ਅਕਾਲ ਪੁਰਖ ਕੀ ਫਉਜ' ਕੀ ਸਾਜਨਾ ਕਰਦੇ ਹੋਏ 'ਪ੍ਰਗਟਿਉ ਖਾਲਸਾ ਪਰਮਾਤਮ ਕੀ ਮਉਜ' ਦੀ ਰੀਝ ਉਪਰ ਫੁੱਲ ਚੜ੍ਹਾਏ ਸਨ ।

ਪਰ ਖਾਲਸਾ ਤਲਵਾਰ ਦੀ ਤੇਜ ਧਾਰ ਹੇਠੋਂ ਉਗਮਿਆ ਸੀ ਆਪ ਨੂੰ ਅਕਾਲ ਪੁਰਖ ਵਲੋਂ ਅਜੇਹਾ 'ਪੰਥ ਪ੍ਰਚੁਰ' ਕਰਨ ਦਾ ਹੁਕਮ ਸੀ ਜੋ 'ਗ਼ਰੀਬ ਕੀ ਰਖਿਆ ਅਰ' ਜਰਵਾਨੇ ਕੀ ਭਖਿਆ' ਦਾ ਧਨੀ ਹੋਵੇ ਜਿਸ ਦੀ ਗੁਰੂ ਗੋਬਿੰਦ ਸਿੰਘ ਜੀ ਵਾਂਙ ਹੀ ਸਦੀਵ ਕਾਲ ਅਕਾਲ ਪੁਰਖ ਦੇ ਦਰ ਤੇ ਇਹ ਮੰਗ ਬਣੀ ਰਹੇ :

'ਨ ਡਰਉ ਅਰ ਸਿਉਂ ਜਬ ਜਾਇ ਲਰਉ' ਨਿਸਚੈ ਕਰ ਅਪਣੀ ਜੀਤ ਕਰਉ' ਅਤੇ 'ਜਬ ਆਵ ਕੀ ਅਉਧ ਨਿਦਾਨ ਬਣੈ ਅਤਿ ਹੀ ਰਣ ਮੈਂ ਤਬ ਜੂਝ ਮਰਉਂ' ਜਿਸ 'ਪੰਥ ਪ੍ਰਚਰ ਕਰਨ ਹਿਤ ਗੁਰੂ ਜੀ ਨੂੰ ਅਕਾਲ ਪੁਰਖ ਦਾ ਹੁਕਮ ਸੀ ਉਸ ਦੇ ਹਰ ਮੈਂਬਰ ਦਾ ਨਿਸ਼ਾਨਾ 'ਨ ਡਰਉ' 'ਜੀਤ ਕਰਉਂ' ਅਤ 'ਜੂਝ ਮਰਉ' ਦਾ ਸੀ ਕਿਉਂਕਿ ਅਜੇਹਾ ਨਿਸ਼ਚਾ ਧਾਰੇ ਬਿਨਾ ਦੇਸ਼ ਦੀ ਸਾਹਸ ਹੀਨ ਹੋ ਚੁਕੀ ਜਨਤਾ ਦਾ ਬਚਾਉ ਸੰਭਵ ਨਹੀਂ ਸੀ । ਇਹੋ ਕਾਰਨ ਸੀ ਜਿਸ ਵਾਸਤੇ ਗੁਰੂ ਜੀ

ਨੇ 'ਪੰਥ ਪ੍ਰਚਰ' ਕਰਨ ਦੀ ਬੁਨੀਆਦ ਹੀ ਸੀਸ ਦੀ ਭੇਟਾ ਤੇ ਰਖੀ, ਜਿਸ-ਬੁਨੀਆਦ ਉਪਰ 'ਖਾਲਸਾ' ਮਹਿਲ ਦੀ ਉਸਾਰੀ ਹੋਈ। ਇਹ ਉਸ ਸਾਹਸਹੀਨ ਹੋ ਚੁਕੇ ਸਮਾਜ ਦੀ ਕਾਇਆ ਕਲਪ ਕਰ ਦੇਣ ਦਾ ਸਵਾਲ ਸੀ ਜਿਸ ਦਾ ਹਰ ਬਸ਼ਰ ਮਰਣ ਤੋਂ ਪਹਿਲੋਂ ਹੀ ਮਰ ਚੁਕਾ ਹੋਇਆ ਸੀ।

ਦੇਸ਼ ਦੇ ਸਮਾਜ ਖਾਸ ਕਰ ਹਿੰਦੂ ਜਾਤੀ ਦੇ ਉਕਾ ਹੀ ਸਾਹਸਹੀਨ ਹੋ ਜਾਣ ਦੇ ਦੋ ਮੁਖ ਕਾਰਨ ਸਨ : ਪਹਿਲਾ ਸੀ ਦਇਆ, ਜੋ ਧਰਮ ਦਾ ਮੂਲ ਮੰਨਿਆ ਗਿਆ ਹੋਇਆ ਹੈ, ਦੀ ਕੀਮਤ (ਅਰਥ) ਦਾ ਬਦਲ ਜਾਣਾ। ਹਿੰਦੂ ਸਮਾਜ ਜੋ ਜੀਵ ਮਾਤਰ ਉਪਰ ਦਇਆ ਦ੍ਰਿਸ਼ਟ ਰਖਣ ਦੇ ਵਿਚਾਰ ਦਾ ਜਨਮ ਜਨਮਾਤਰਾਂ ਤੋਂ ਧਾਰਨੀ ਰਿਹਾ ਹੈ ਦੀ ਇਹ ਦ੍ਰਿਸ਼ਟ ਏਨੀ ਨੀਵੀ ਹੋ ਗਈ ਸੀ ਕਿ ਮਨੁਖ ਮਾਤਰ ਨੂੰ ਡਸ ਲੈਣ ਵਾਲੇ ਸਪ ਅਤੇ ਸਪ ਜੇਹੇ ਸੁਭਾਉ ਵਾਲੇ ਬੰਦੇ ਉਪਰ ਦਇਆ ਕਰਨ ਨੂੰ ਉਨਾ ਆਪਣਾ ਧਰਮ ਮੰਨ ਲਿਆ ਹੋਇਆ ਸੀ ਜਿਸ ਨੇ ਉਨਾਂ ਨੂੰ ਇਤਨਾ ਅਣਖਹੀਨ ਕਰ ਦਿਤਾ ਸੀ ਕਿ ਉਨਾਂ ਨੂੰ ਆਪਣੀ ਪਤ ਆਬਰੋ ਲੁਟ ਜਾਣ ਤਥਾ ਉਨਾਂ ਉਪਰ ਜਬਰ ਜੁਲਮ ਕਰਨ ਵਾਲੇ ਦੇ ਉਲਟ ਹਥ ਉਠਾਉਣ ਦੀ ਸ਼ਰਮ ਭੀ ਨਹੀਂ ਰਹੀ ਸੀ। ਡਾਕਟਰ ਗੋਕਲ ਚੰਦਰ। ਨਾਰੰਗ ਦੇ ਕਥਨ ਅਨੁਸਾਰ ਹਿੰਦੂ ਜਾਤੀ ਦੀ ਦਇਆ ਬਿਰਤੀ ਨੇ ਅਜੇਹੀ ਸ਼ਕਲ ਅਖਤਿਆਰ ਕਰ ਲਈ ਸੀ ਕਿ ਉਨਾਂ ਨੂੰ ਆਪਣੇ ਜਾਨੀ ਦੁਸ਼ਮਨ ਦੇ ਲਹੂ ਵੀਟਣ ਵਿਚੋਂ, ਵੀ ਪਾਪ ਦੀ ਬੋ ਆਉਂਦੀ ਸੀ ਅਤੇ ਉਹ ਅਜੇਹੇ ਜਾਬਰ ਦਾ ਖੂਨ ਵੀਟਨਾ, ਬੱਜਰ ਅਪਰਾਧ ਸਮਝੇ ਹੋਏ ਸਨ।

ਹਿੰਦੂ ਸਮਾਜ ਦੀ ਗਿਰਾਵਟ ਦਾ ਦੂਜਾ ਮੁਖ ਕਾਰਨ ਉਨਾਂ ਅੰਦਰ ਪਰਵੇਸ਼ ਕਰ ਚੁਕੀ ਜਾਤ ਤੇ ਬ੍ਰਾਦਰੀ ਵੰਡ ਸੀ, ਓਹ ਆਪੋ ਵਿਚ ਇਕ ਦੂਜੇ ਤੋਂ ਏਨੇ ਦੂਰ ਹੋ ਚੁਕੇ ਸਨ ਕਿ ਕਿਸੇ ਸਾਂਝੇ ਦੁਸ਼ਮਨ ਖਿਲਾਫ ਭੀ ਇਕਠੇ ਨਹੀਂ ਹੋ ਸਕਦੇ ਸਨ ਕਿਸੇ ਦੂਜੀ ਜਾਤ ਬ੍ਰਾਦਰੀ ਦੇ ਬੰਦਿਆਂ ਦੇ ਮਾਰੇ ਜਾਣ ਦਾ ਰੰਜ ਤਾਂ ਕੀ, ਓਹ ਖੁਸ਼ੀ ਮਣਾਉਂਦੇ ਸਨ।

ਦੇਸ ਅੰਦਰ ਮੁਸਲਮਾਨ ਵਸੋਂ ਹਿੰਦੂ ਦੇ ਮੁਕਾਬਲੇ ਵਿਚ ਭਾਵੇਂ ਅਤਿ ਥੋੜੀ ਸੀ ਪਰ ਹਿੰਦੂ ਜਾਤੀ ਦੀਆਂ ਇਨਾਂ ਕਮਜ਼ੋਰੀਆਂ ਕਾਰਨ ਦੇਸ਼ ਦੇ ਰਾਜ ਭਾਗ ਦੇ ਮਾਲਕ ਮੁਸਲਮਾਨ ਸਨ, ਅਤੇ ਹਿੰਦੂ ਏਨਾ ਕਮਜ਼ੋਰ ਤੇ ਸਹਿੰਦੜ ਸੁਭਾਉ ਹੋ

ਗਿਆ ਸੀ ਕਿ ਓਨਾਂ ਉਪਰ ਹੁੰਦੇ ਜਬਰ ਦੇ ਉਲਟ ਉਹ ਉਂਗਲ ਤਕ ਖੜੀ ਕਰਨ ਨੂੰ ਤਿਆਰ ਨਹੀਂ ਸੀ। ਹਿੰਦੂ ਮੁਸਲਮਾਨ ਵਿਚਾਲੇ ਮਜ਼ਹਬੀ ਮਤ ਭੇਦ ਭੀ ਏਨਾ ਸੀ ਕਿ ਉਨਾਂ ਦਾ ਮਿਲ ਬੈਠਣਾ ਸੰਭਵ ਹੀ ਨਹੀਂ ਸੀ ਰਿਹਾ। ਗੁਰੂ ਜੀ ਨੇ ਇਕ ਸ਼ਬਦ ਅੰਦਰ ਉਨਾ ਦੇ ਮਜ਼ਹਬੀ ਮਤ ਭੇਦ ਦਾ ਨਕਸ਼ਾ ਇਉ ਚਿਤਰਿਆ ਹੈ।

'ਕੋਈ ਬੋਲੈ ਰਾਮ ਰਾਮ ਕੋਈ ਖੁਦਾਇ
ਕੋਈ ਸੇਵੈ ਗੁਸਈਆ ਕੋਈ ਅਲਾਹਿ......
ਕੋਈ ਨਾਵੈ ਤੀਰਥਿ ਕੋਈ ਹਜ ਜਾਇ
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ
ਕੋਈ ਪੜੈ ਬੇਦ ਕੋਈ ਕਤੇਬ
ਕੋਈ ਓਢੈ ਨੀਲ ਕੋਈ ਸੁਪੇਦ
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ
ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ'

ਉਹ ਭੁਲ ਗਏ ਹੋਇ ਸਨ ਕਿ ਉਨਾਂ ਸਾਰਿਆ ਦਾ ਅਸਲਾ ਇਕੋ ਸੀ ਓਹ ਸਾਰੇ ਇਕੋ ਸਿਰਜਨਹਾਰ ਨਿਰੰਕਾਰ ਦੇ ਪੈਦਾ ਕੀਤੇ ਹੋਇ ਸਨ, ਉਹ ਹੀ ਸਾਰੇ ਜੀਵਾਂ ਦੀ, ਭਾਵੇਂ ਓਹ ਧਰਤੀ ਤੇ ਹਨ ਜਾਂ ਅਥਾਹ ਸਮੁੰਦਰਾਂ ਦੇ ਪਾਣੀਆਂ ਵਿਚ, ਸਭ ਦੀ ਪਾਲਨਾ ਪੋਸਨਾ ਆਦਿ ਜੁਗਾਦ ਤੋਂ ਕਰਦਾ ਆ ਰਿਹਾ ਹੈ (ਪੱਖਤਾ ਹੈ ਜਲ ਮੈਂ ਥਲ ਮੈਂ ਪਲ ਮੈਂ) ਅਤੇ ਓਹ ਹੀ ਹਰ ਇਕ ਦਾ ਮਿਥੀ ਅਊਧ ਪੂਰੀ ਹੋ ਜਾਣ ਤੇ ਉਨਾਂ ਦੀ ਸਮੇਟਾ ਸਮੇਟੀ ਕਰਦਾ ਹੈ, ਨਾ ਕਿ ਹਿੰਦੂ ਵਿਸ਼ਵਾਸ਼ ਅਨੁਸਾਰ ਪੈਦਾ ਕਰਨ, ਪਾਲਣ ਅਤੇ ਲੈ ਕਰਨ ਵਾਲੀਆ ਵਖੋਂ ਵਖ ਤਿੰਨ ਹਸਤੀਆਂ ਬ੍ਰਹਮਾ ਵਿਸ਼ਨੂੰ ਤੇ ਸ਼ਿਵ ਹਨ। ਇਕੋ ਸਿਰਜਨ ਹਾਰ ਕੇ ਸਾਜੇ ਬਣਾਏ ਹੋਣ ਕਾਰਨ ਉਨਾਂ ਦੇ ਚੇਹਰੇ ਮੋਹਰੇ ਤੇ ਅੰਗ ਢੰਗ ਇਕ ਸਮਾਨ ਸਨ ਓਹ ਸਮਝਦੇ ਸੋਚਦੇ ,ਬੋਲਦੇ ਤੇ ਮਹਿਸੂਸ ਭੀ ਇਕੋ ਤਰ੍ਹਾਂ ਕਰਦੇ ਸਨ, ਉਨਾਂ ਦਾ ਜੰਮਣਾ ਮਰਨਾ ਅਤੇ ਪਾਲੇ ਪੋਸੇ ਜਾਣਾ ਭੀ ਇਕ ਜੈਸਾ ਸੀ ਤਾਂ ਉਨਾਂ ਦੇ ਵਖਰੇਂਵੇ ਅਤੇ ਆਪੋ ਆਪ ਹਿੰਦੂ ਮੁਸਲਮਾਨ ਕਹਾਉਣਾ ਤਾਂ ਉਨ੍ਹਾਂ ਦਾ ਆਪਣਾ ਬਣਾਇਆ ਹੋਇਆ ਸੀ। ਨਾ ਕਿ ਰਬ ਦਾ, ਰਬ ਨੇ ਤਾਂ ਕਿਸੇ ਦੇ ਮਥੇ ਹਿੰਦੂ ਅਤੇ ਕਿਸੇ-ਦੇ ਮੁਸਲਮਾਨ

ਹੋਣਾ ਨਹੀਂ ਲਿਖਿਆ ਸੀ।

ਅਜਿਹੇ ਵਿਚਾਰ ਹੀ ਗੁਰੂ ਨਾਨਕ ਦੇਵ ਜੀ ਦੇ ਸਨ ਜਦੋਂ ਸੰਨ 1497 ਦੀ ਇਕ ਸਵੇਰ ਨੂੰ ਸੁਲਤਾਨਪੁਰ ਲੋਧੀ ਲਾਗੇ ਵਗਦੀ ਵੇਈਂ ਨਦੀ ਵਿਚ ਇਸ-ਨਾਨ ਕਰਨ ਉਪਰੰਤ ਉਨਾਂ ਉਚੀ ਉਚੀ ਇਹ ਕਹਿਣਾ ਸ਼ੁਰੂ ਕੀਤਾ 'ਨ ਕੋਈ ਹਿੰਦੂ ਨ ਮੁਸਲਮਾਨ ਨ ਕੋਈ ਹਿੰਦੂ ਨ ਮੁਸਲਮਾਨ' ਇਹ ਨਵੀਂ ਕਿਸਮ ਦਾ ਬੋਲਾ (slogan) ਸੁਣ ਸੁਲਤਾਨਪੁਰ ਦੇ ਹਿੰਦੂ ਮੁਸਲਮਾਨ ਗੁਰੂ ਜੀ ਦੁਆਲੇ ਇਕਠੇ ਹੋ ਗਏ ਅਤੇ ਪੁਛਣ ਲਗੇ ਕਿ ਤੁਸੀਂ ਇਉ ਕਿਉਂ ਕਹਿੰਦੇ ਹੋ ? ਆਪਨੇ ਉਨਾਂ ਨੂੰ ਸਮਝਾਇਆ ਕਿ ਉਹ ਸਾਰੇ ਇਕੋ ਇਕ ਸਿਰਜਨਹਾਰ ਦੇ ਪੈਦਾ ਕੀਤੇ ਇਕ ਜੈਸੇ ਇਨਸਾਨ ਸਨ ਅਤੇ ਉਨਾਂ ਦਾ ਆਪੋ ਆਪ ਹਿੰਦੂ ਮੁਸਲਮਾਨ ਕਹਿਣਾ ਇਕ ਭੁਲੇਖਾ ਸੀ। ਜਿਸ ਭੁਲੇਖੇ ਕਾਰਨ ਉਹ ਆਪੋ ਵਿਚ ਵਖਰੇ ਪ੍ਰਤੀਤ ਕਰਦੇ ਸਨ। ਉਨਾਂ ਦਾ ਇਹ ਭੁਲੇਖੇ ਅਮਲੀ ਤੌਰ ਉਨਾਂ ਨੂੰ ਦ੍ਰਿੜਾਉਣ ਲਈ ਆਪ ਨੇ ਆਪਣੀ ਜਿੰਦਗੀ ਭਰ ਦਾ ਸਾਥੀ ਮਿਰਾਸੀ ਮੁਸਲਮਾਨ ਮਰਦਾਨੇ ਨੂੰ ਬਣਾਇਆ ਸੀ ਅਤੇ ਓਸ ਨੂੰ ਨਾਲ ਲੈ ਕੇ ਦੇਸ਼ ਦੇ ਕੋਨੇ ਕੋਨੇ ਅਤੇ ਬਹੁਤ ਸਾਰੇ ਮੁਸਲਮਾਨੀ ਤੇ ਬੋਧੀ ਦੇਸ਼ਾਂ ਦਾ ਰਟਨ ਕੀਤਾ ਸੀ ਅਤੇ ਹਿੰਦੁਸਤਾਨ, ਜਿਸਦੇ ਹਿੰਦੂ ਵਸ਼ਨੀਕ ਮੁਸਲਮਾਨਾਂ ਨੂੰ ਮਲੇਛ ਸਮਝਦੇ ਸਨ, ਵਿਚ ਸਾਰਾ ਸਮਾਂ ਹੀ ਮਰਦਾਨੇ ਨੂੰ ਨਾਲ ਰਖਿਆ ਬਲਕਿ ਉਸ ਨੂੰ ਆਪਣਾ ਭਰਾ (ਭਾਈ) ਹੋਣ ਦੀ ਉਪਾਧੀ ਦਿਤੀ ਸੀ। ਤਦੋਂ ਤੋਂ ਹੀ ਉਹ ਭਾਈ ਮਰਦਾਨਾ ਕਰਕੇ ਜਾਣਿਆ ਗਿਆ। ਤੇ ਜਰੂਰੀ ਹੈ ਕਿ ਦੇਸ਼ ਪਰਦੇਸ਼ਾਂ ਦੇ ਲੰਬੇ ਸਫਰਾਂ ਸਮੇਂ ਭਾਈ ਮਰਦਾਨਾ ਹੀ ਉਨਾਂ ਦੀ ਲੰਗਰ ਪਾਣੀ ਦੀ ਸੇਵਾ ਕਰਦਾ ਹੋਵੇਗਾ। ਗੁਰੂ ਨਾਨਕ ਜੀ ਦੀਆਂ ਮੁਢਲੀਆਂ ਰਚਨਾਵਾਂ ਅੰਦਰ ਆਪ ਨੇ ਇਉ ਅੰਕਤ ਕੀਤਾ ਹੈ।

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆਂ ਸਿਉ ਕਿਆਂ ਰੀਸ।

ਬਲਕਿ ਇਸ ਨੂੰ ਹੋਰ ਪੁਖਤਾਂ ਤੌਰ ਦ੍ਰਿੜਾਉਣ ਲਈ ਆਪ ਨੇ ਇਉਂ ਕਿਹਾ ਕਿ ਜਿਥੇ ਨੀਵੇ ਲੋਕਾਂ ਦੀ ਸੰਭਾਲਨਾ ਹੁੰਦੀ ਹੋਵੇ ਉਥੇ ਰਬੀ ਮਿਹਰ ਵਸਿਆ ਕਰਦੀ ਹੈ।

'ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ'

ਇਹ ਤਾਂ ਹੋਈ ਇਕ ਭਾਈ ਮਰਦਾਨੇ ਦੀ ਗੱਲ। ਗੁਰੂ ਨਾਨਕ ਨੇ ਕਹੇ ਜਾਂਦੇ ਨੀਵੇਂ ਲੋਕਾਂ ਦੀ ਸੰਭਾਲ ਨਿਰਾ ਆਪ ਹੀ ਨਹੀਂ ਕੀਤੀ ਸਗੋਂ ਇਸ ਨੂੰ ਆਮ ਲੋਕਾਂ ਅੰਦਰ ਪਰਚੱਲਤ ਕਰਨ ਲਈ ਸੰਗਤ ਅਤੇ ਪੰਗਤ ਦੇ ਦੋ ਵਡੇ ਅਦਾਰੇ ਆਰੰਭ ਕੀਤੇ ਅਤੇ ਸਭ ਲੋਕਾਂ ਨੂੰ ਭਾਵੇਂ ਉਹ ਕਿਸੇ ਧਰਮ ਸੰਪਰਦਾ ਜਾਤ ਪਾਤ ਮਜ਼ਹਬ ਆਦਿ ਦੇ ਮੰਨਣ ਵਾਲੇ ਸਨ ਸਾਰਿਆਂ ਨੂੰ ਬਿਨਾਂ ਵਿਤਕਰੇ ਮੋਢੇ ਨਾਲ ਮੋਢਾ ਜੋੜ ਕੇ ਇਕੋ ਥਾਂ ਬਿਠਾਇਆ ਅਤੇ ਸਭ ਨੂੰ ਇਕੋ ਸਾਂਝਾ ਉਪਦੇਸ਼ ਦਿਤਾ, ਸਗੋਂ ਸਾਰਿਆਂ ਨੂੰ ਇਕੋ ਥਾਂ ਕਤਾਰਾਂ ਵਿਚ ਬਿਠਾ ਬਿਨਾਂ ਵਿਤਕਰੇ ਹਿੰਦੂ ਮੁਸਲਮਾਨ ਬ੍ਰਾਹਮਣ ਸੂਦਰ ਤੇ ਅਛੂਤ ਹੋਣ ਦੇ, ਇਕੋ ਜੈਸਾ ਅਤੇ ਇਕੋ ਥਾਂ ਤੋਂ ਪਕ ਕੇ ਆਇਆ ਖਾਣਾ ਖੁਲਾਇਆ।

ਅਜ ਇਹ ਗੱਲ ਏਨੀ ਓਪਰੀ ਨਹੀਂ ਲਗਦੀ ਹੋਵੇਗੀ। ਪਰ ਜਿਨ੍ਹਾਂ ਸਮਿਆਂ ਵਿਚ ਹਿੰਦੂ ਘਰਾਂ ਦੇ ਜੀਆਂ ਦੇ ਚੁਲੇ, ਭੀ ਆਪੋ ਆਪ ਹੁੰਦੇ ਸਨ ਅਤੇ ਕੋਈ ਦੂਸਰੇ ਦਾ ਛੋਹਿਆ ਭੋਜਨ ਖਾਣ ਨੂੰ ਤਿਆਰ ਨਹੀਂ ਸੀ ਬਲਕਿ ਬ੍ਰਾਹਮਣ ਦਾ ਭੋਜਨ ਸੂਦਰ ਦੇ ਹਥ ਲਗ ਜਾਣ ਤੋਂ ਹੀ ਭਟਿਆ ਜਾਂਦਾ ਸੀ ਜਿਸ ਨੂੰ ਫਿਰ ਬ੍ਰਾਹਮਣ ਅੰਗੀਕਾਰ ਨਹੀਂ ਕਰਦਾ ਸੀ, ਉਨ੍ਹਾਂ ਸਮਿਆਂ ਵਿਚ ਗੁਰੂ ਨਾਨਕ ਨੇ ਸਾਂਝੀਆਂ ਸੰਗਤਾਂ ਸਾਂਝੇ ਲੰਗਰ ਤੇ ਸਾਝੀਆਂ ਪੰਗਤਾਂ ਲਗਵਾ ਕੇ ਨਿਰਾ ਖਾਣਾ ਹੀ ਇਕ ਥਾਂ ਨਹੀਂ ਖੁਲਾਇਆਂ ਬਲਕਿ ਸਾਰਿਆਂ ਦੇ ਜੂਠੇ ਭਾਂਡੇ ਭਾਵੇਂ ਉਹ ਭਾਂਡੇ ਕਿਸੇ ਬ੍ਰਾਹਮਣ ਦੇ ਜੂਠੇ ਸਨ ਕਿਸੇ ਸੂਦਰ ਜਾਂ ਮੁਸਲਮਾਨ ਮਲੇਛ ਦੇ, ਸਾਰੇ ਇਕ ਥਾਂ ਇਕਠੇ ਕਰਕੇ ਇਕੋ ਥਾਂ ਮਾਂਜੇ ਜਾਣ ਦੀ ਪਿਰਤ ਪਾਈ। ਪਰ ਕੀ ਇਨ੍ਹਾਂ ਦੇ ਮਾਂਜਣ ਵਾਲੇ ਕਹੇ ਜਾਂਦੇ ਸੂਦਰ ਜਾਂ ਅਛੂਤ ਜ਼ਾਤ ਸਨ ? ਨਹੀਂ ਹਰਗਿਜ਼ ਨਹੀਂ ਮਾਂਜਣ ਵਾਲਾ ਭਾਵੇਂ ਕਿਸੇ ਜਾਤ ਜਾਂ ਸੰਪਰਦਾ ਸੀ, ਬ੍ਰਾਹਮਣ ਸੀ ਖਤਰੀ ਸ਼ੂਦਰ ਸੀ ਜਾਂ ਮੁਸਲਮਾਨ ਹਰ ਕਿਸੇ ਨੂੰ ਆਪਣੀ ਖੁਸ਼ੀ (Voluntarily) ਜੂਠੇ ਭਾਂਡੇ ਮਾਂਜਣ ਦੀ ਖੁੱਲ ਸੀ। ਲੰਗਰ ਦੇ ਜੂਠੇ ਭਾਂਡੇ ਮਾਂਜਣ ਦੀ ਸਿੱਖਾਂ ਅੰਦਰ ਅਜ ਵੀ ਵਡੀ ਮਹੱਤਤਾ ਹੈ।

ਆਪਸੀ ਸਾਂਝ ਤੇ ਏਕਤਾ ਦ੍ਰਿੜਾਉਣ ਲਈ ਸਾਂਝੀਆਂ ਸੰਗਤਾਂ ਅਤੇ ਪੰਗਤਾਂ ਤੋਂ ਵੀ ਵਧ ਮਹਤਵਪੂਰਨ ਕਦਮ ਸਨ ਸਾਂਝੇ ਖੂਹ ਸਰੋਵਰ, ਸਾਝਾ ਮੰਦਰ ਅਤੇ ਸਾਂਝੇ ਗ੍ਰੰਥ ਦਾ ਰਚਿਆ ਜਾਣਾ। ਇਨ੍ਹਾਂ ਦੀ ਵਡਿਆਈ ਸਮਝਣ ਲਈ ਸਮੇਂ

ਦੇ ਹਾਲਾਤ ਦੀ ਜਾਣਕਾਰੀ ਜ਼ਰੂਰੀ ਹੈ। ਉਨਾਂ ਸਮਿਆਂ ਵਿਚ ਪਾਣੀ ਪੀਣ ਵਾਲੇ ਖੂਹ ਵੀ ਜਾਤੀਆਂ ਤਥਾ ਹਿੰਦੂ ਮੁਸਲਮਾਨਾ ਦੇ ਆਪੋ ਆਪ ਸਨ। ਹਰ ਜਾਤ ਜਾਂ ਮਜਹਬ ਵਾਲਾ ਮੰਨੁੱਖ ਕੇਵਲ ਆਪਣੀ ਸ਼੍ਰੇਣੀ ਦੇ ਖੂਹ ਤੋਂ ਹੀ ਪਾਣੀ ਲੈ ਸਕਦਾ ਸੀ ਨਾਂ ਇਕ ਥਾਂ ਨਹਾਉਣ ਦੀ ਖੁਲ ਸੀ। ਗੁਰੂ ਅਮਰ ਦਾਸ ਜੀ ਨੇ ਪਹਿਲੀ ਸਾਂਝੀ ਬਾਉਲੀ ਜਿਥੋਂ ਬਿਨਾਂ ਵਿਤਕਰੇ ਹਰ ਕੋਈ ਪਾਣੀ ਲੈ ਸਕਦਾ ਅਤੇ ਨਹਾ ਸਕਦਾ ਸੀ ਗੋਇੰਦ ਵਾਲ ਵਿਚ ਬਣਵਾਈ ਉਸ ਪਿਛੋਂ ਚੌਥੇ ਗੁਰੂ ਜੀ ਨੇ ਰਾਮਦਾਸ ਸਰੋਵਰ ਅੰਮ੍ਰਿਤਸਰ, ਪੰਜਵੇ ਗੁਰੂ ਜੀ ਦੇ ਸਮੇਂ ਤਰਨ ਤਾਰਨ ਸਾਹਿਬ ਅਤੇ ਇਉਂ ਹੀ ਹੋਰ ਕਈ ਸਰੋਵਰ ਬਣੇ ਜਿਨਾਂ ਵਿਚ ਸਭ ਕੋਈ ਬਿਨਾਂ ਜਾਤ ਪਾਤ ਜਾਂ ਉਚ ਨੀਚ ਦੇ ਵਿਤਕਰੇ ਦੇ ਇਸ਼ਨਾਨ ਕਰ ਸਕਦਾ ਸੀ। ਇਨਾਂ ਸੋਰਵਰਾਂ ਦੀ ਮਹਾਨਤਾ ਇਸ ਲਈ ਨਹੀਂ ਕਿ ਇਨਾਂ ਵਿਚ ਕੀਤਾ ਇਸਨਾਨ ਜੀਵਨ ਭਰ ਅੰਦਰ ਕੀਤੇ ਗੁਨਾਹਾਂ ਪਾਪਾਂ ਦੀ ਮੈਲ ਲਾਹ ਦੇਂਦਾ ਹੈ, ਜਿਵੇਂ ਹਿੰਦੂ ਵਿਸ਼ਵਾਸ਼ ਅਨੁਸਾਰ ਹਰਦੁਆਰ ਤ੍ਰਿਬੇਣੀ ਕੁਰਕਸ਼ੇਤਰ ਆਦ ਤੀਰਥਾਂ ਤੇ ਨਹਾਉਣ ਨਾਲ ਪਾਪ ਕਰਮ ਬਖਸ਼ੇ ਜਾਂਦੇ ਮੰਨੇ ਗਏ ਹੋਇ ਹਨ। ਅਜੇਹੇ ਵਿਸਵਾਸ਼ ਬਾਰੇ ਤਾਂ ਗੁਰ ਹੁਕਮ ਵਡੇ ਸਪਸ਼ਟ ਹਨ ਯਥਾ :—

'ਮਨ ਕੀ ਮੈਲੁ ਨ ਤਨ ਤੇ ਜਾਤਿ'  
ਅਤੇ 'ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ  
ਤੀਰਥੁ ਸ਼ਬਦੁ ਵੀਚਾਰੁ ਅੰਤਰਿ ਗਿਆਨ ਹੈ  
ਹਰਿ ਕਾ ਨਾਮ ਅੰਮ੍ਰਿਤ ਜਲ ਨਿਰਮਲ

ਅਰਥਾਤ ਹਰੀ ਦਾ ਨਾਮ ਤਥਾ ਗੁਰ ਸ਼ਬਦ ਦਾ ਵਿਚਾਰ ਹੀ ਐਸਾ ਅੰਮ੍ਰਿਤ ਜਲ ਭਰਿਆ ਤੀਰਥ ਤੇ ਸਰੋਵਰ ਹੈ ਜਿਸ ਅੰਦਰ ਕੀਤਾ ਇਸਨਾਨ ਪਾਪਾਂ ਦੀ ਮੈਲ ਨਾਲ ਕਾਂ ਵਾਂਙ ਕਾਲਾ ਹੋਇਆ ਹਿਰਦਾ ਵੀ ਹੰਸ ਜੇਹਾ ਚਿੱਟਾ ਕਰ ਦੇਂਦਾ ਹੈ ਅਥਵਾ ਉਸ ਦੇ ਅੰਦਰ ਦੀ ਸਾਰੀ ਮੈਲ ਧੋਪ ਜਾਂਦੀ ਹੈ। ਤਾਂ ਸਵਾਲ ਪੈਂਦਾ ਹੁੰਦਾ ਹੈ ਕਿ 'ਜੇ ਰਾਮਦਾਸ ਸਰੋਵਰ' ਅੰਦਰ ਕੀਤਾ ਇਸ਼ਨਾਨ ਪਾਪਾਂ ਦੀ ਮੈਲ ਨਹੀਂ ਉਤਾਰ ਸਕਦਾ ਤਾਂ ਇਹ ਅਤੇ ਅਜੇਹੇ ਹੋਰ ਸਰੋਵਰਾਂ ਦੀ ਰਚਨਾ ਦੇ ਕੀ ਅਰਥ ਹੋਇ।

ਗੁਰਮਤਿ ਅਨੁਸਾਰ ਕਿਸੇ ਮਨੁਖ ਦਾ ਕਿਸੇ ਦੂਜੇ ਮਨੁਖ ਨੂੰ ਆਪ ਤੋਂ ਨੀਵਾਂ (ਨੀਚ) ਤੇ ਹੀਣ ਜਾਨਣਾ ਅਤੇ ਉਸ ਨੂੰ ਮੰਦਾ ਜਾਣਦੇ ਹੋਇ ਉਸ ਤੋਂ ਨਫਰਤ ਕਰਨੀ ਪਾਪਾਂ ਸਿਰ ਮਹਾਂ ਪਾਪ ਹੈ ਅਤੇ ਅਜੇਹਾ ਪਾਪ ਕਮਾਉਣ ਵਾਲੇ ਦਾ ਪਾਰ ਉਤਾਰ ਕਦਾਚਿਤ ਨਹੀਂ ਹੁੰਦਾ। ਸੰਸਾਰ ਸਾਗਰ ਤੋਂ ਪਾਰ ਉਤਾਰੇ ਦਾ ਗੁਰਮਤਿ ਦਾ ਇਕੋ ਅਸੂਲ ਹੈ।

'ਹਮ ਨਹੀਂ ਚੰਗੇ ਬੁਰਾ ਨਹੀ ਕੋਇ-ਪ੍ਰਣਵਤਿ ਨਾਨਕ ਤਾਰੇ ਸੋਇ'
ਗੁਰੂਬਾਣੀ ਦਾ ਫੁਰਮਾਣ ਹੈ : 'ਸਭ ਮਹਿ ਜੋਤਿ ਜੋਤਿ ਹੈ ਸੋਇ' ਅਤੇ
'ਏਕ ਨੂਰ ਤੇ ਸਭ ਜਗ ਉਪਜਿਆ ਕਉਨ ਭਲੇ ਕੋ ਮੰਦੇ
'ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨ ਕੋਈ ਨਾਹਿ'

ਅਜਿਹੇ ਸਪਸ਼ਟ ਫੁਰਮਾਣਾਂ ਦੇ ਹੁੰਦਿਆਂ ਜੋ ਕੋਈ ਦੂਜੇ ਨੂੰ ਨੀਚ ਜਾਣਦਾ ਅਤੇ ਉਸ ਪਾਸੋਂ ਨਫਰਤ ਕਰਦਾ ਹੈ ਉਹ ਵਡਾ ਪਾਪ ਕਮਾਉਂਦਾ ਹੈ।

ਕਿਸੇ ਨਾਲ ਨਫਰਤ ਰਬ ਦੀ ਜਾਤ ਨਾਲ ਨਫਰਤ ਹੈ ਕਿਉਂਕਿ ਰਬ ਹਰ ਕਿਸੇ ਅੰਦਰ ਮੌਜੂਦ ਹੈ। ਸੋ ਮਨੁਖ ਨਾਲ ਨਫਰਤ ਅਤੇ ਉਸ ਨੂੰ ਬੁਰਾ ਤੇ ਨੀਚ ਜਾਣ ਕੇ ਉਸ ਤੋਂ ਪਾਸਾ ਕਰਨਾ ਰਬ ਦੀ ਜਾਤ ਤੋਂ ਦੂਰ ਜਾਣ ਦੇ ਤੁੱਲ ਹੈ ਜੋ ਆਪਣੇ ਆਪ ਵਿਚ ਹੀ ਮਹਾਨ ਪਾਪ ਹੈ ਅਜਿਹੇ ਪਾਪ ਦੀ ਨਿਵਰਤੀ ਦਾ ਇਕੋ ਸਾਧਨ ਨਫਰਤ ਛਡਣਾ ਹੈ ਜੋ ਉਸਦੇ ਨੇੜੇ ਹੋਇਆਂ ਹੀ ਹਟ ਸਕਦੀ ਹੈ ਜਿਸ ਦੇ ਸਾਧਨ ਹਨ ਉਸ ਨਾਲ ਖੁੱਲਾ ਮੇਲ ਜੋਲ ਅਥਵਾ ਉਸ ਨਾਲ ਸੰਗਤ, ਉਸ ਨਾਲ ਖਾਣ ਪੀਣ ਦੀ ਸਾਂਝ (frequency of meeting and dining together) ਅਤੇ ਇਕੋ ਥਾਂ ਤੋਂ ਪਾਣੀ ਪੀਣਾ ਇਕੋ ਸਰੋਵਰ ਅੰਦਰ ਇਕਠੇ ਨਹਾਉਣਾ ਧਾਰਮਕ ਅਦਾਰੇ (ਮੰਦਰ) ਅੰਦਰ ਇਕਠੇ ਬੈਠ ਕੇ ਅਤੇ ਇਕੋ ਧਰਮ ਗ੍ਰੰਥ (Scriptures) ਪੜਣਾ ਸੁਨਣਾ। ਇਹ ਅਮਲੀ ਸਾਧਨ ਹਨ ਨੇੜਤਾ ਹਾਸਲ ਕਰਨ ਅਤੇ ਨਫਰਤ ਨੂੰ ਆਪਸੀ ਪਿਆਰ ਵਿਚ ਬਦਲ ਲੈਂਦੇ। ਜਿਸ ਲਈ ਗੁਰੂ ਸਾਹਿਬਾਨ ਨੇ ਸਾਂਝੀਆਂ ਸੰਗਤਾਂ ਪੰਗਤਾਂ ਸਾਂਝੇ ਸਰੋਵਰ ਅਤੇ ਮੰਦਰ ਦੀ ਬਿਦ ਬਣਾਈ ਅਤੇ ਸਾਂਝਾ ਗੁਰੂ ਗ੍ਰੰਥ ਸੰਪਾਦਤ ਕੀਤਾ ਜਿਸ ਅੰਦਰ ਗੁਰੂ ਸਾਹਿਬਾਨ ਤੋਂ ਇਲਾਵਾ ਬੋਲ ਰਿਹਾ ਹੈ

ਹੈ ਕਬੀਰ ਜੁਲਾਹਾ, ਨਾਮਦੇਵ ਛੀਬਾ, ਰਵਿਦਾਸ ਚਮਾਰ, ਸੈਣ ਨਾਈ, ਸਧਨਾ ਕਸਾਈ, ਧੰਨਾ ਜਟ, ਫਰੀਦ ਮੁਸਲਮਾਨ ਡੂਮ, ਅਤੇ ਭਟ-ਮਨੁਖਤਾ ਦੀ ਏਨੀ ਵੱਡੀ ਸਾਂਝ ਤੇ ਏਕਤਾ, ਦੁਨੀਆ ਭਰ ਦਾ ਕੋਈ ਧਰਮ ਗ੍ਰੰਥ ਨਹੀਂ ਦਰਸਾਉਂਦਾ।

ਫਿਰ ਇਨਾਂ ਸਾਰੀਆਂ ਸਾਝਾਂ ਤੋਂ ਵੱਡੀ ਸਾਂਝ ਇਸ ਵਿਸ਼ਵਾਸ਼ ਦੀ ਹੈ ਕਿ ਉਕਤ ਜ਼ਿਕਰ ਸਾਰੇ ਮਹਾ ਪੁਰਖਾਂ ਭਾਵੇਂ ਉਹ ਗੁਰੂ ਸਾਹਿਬਨ ਹਨ ਅਤੇ ਭਾਵੇਂ ਭਾਂਤ ਭਾਂਤ ਦੀਆਂ ਨੀਚ ਜਾਂ ਉਚੀ ਜਾਤੀਆਂ ਦੇ ਅਤੇ ਭਾਵੇਂ ਹਿੰਦੂ ਜਾਂ ਮੁਸਲਮਾਨ ਇਨਾਂ ਸਾਰੇ ਪ੍ਰਭੂ ਪਿਆਰਿਆਂ ਦੇ ਬੋਲ-ਇਕ ਸਾਰ ਗੁਰੂ ਗ੍ਰੰਥ ਸਾਹਿਬ ਅੰਦਰ ਸ਼ਾਮਲ ਹਨ ਅਤੇ ਇਹ ਗ੍ਰੰਥ ਸਾਹਿਬ ਜਾਗਤ ਜੋਤਿ ਗੁਰੂ ਹਨ ਇਸ ਤਰਾਂ ਇਹ ਭੀ ਸਪਸ਼ਟ ਹੈ ਕਿ ਸ਼ਬਦ ਹੀ ਸਿੱਖ ਵਿਸ਼ਵਾਸ ਦਾ ਇਕ ਇਕਲਾ (ਵਾਹਿਦ) ਗੁਰੂ ਹੈ :

'ਬਾਣੀ ਗੁਰੂ ਗੁਰੂ ਹੈ ਬਾਣੀ' ਜੋ ਕੇਵਲ ਸ਼ਿਖ ਧਰਮ ਅੰਦਰ ਹੀ ਹੈ ਇਸ ਵਿਸ਼ਵਾਸ਼ ਨੂੰ ਹੋਰ ਨਿਸ਼ਚੇਜਨਕ ਬਣਾਉਣ ਲਈ ਇਹ ਫਰਮਾਨ ਕਰ ਦਿਤਾ ਹੈ ਕਿ 'ਮਨੁਖ ਕਾ ਕਰਿ ਰੂਪੁਨ ਜਾਣਾ' ਅਰਥਾਤ ਕਿਸੇ ਮਨੁਖ ਦੇ ਸਰੀਰ ਨੂੰ ਗੁਰੂ ਨ ਮੰਨੋ ਤਾਂ ਸਿਖ ਦਾ ਗੁਰੂ ਕੌਣ ਹੈ ?

'ਸ਼ਬਦ ਗੁਰ ਪੀਰਾਂ ਗਹਿਰ ਗੰਭੀਰ: ਬਿਨ ਸਬਦੈ ਜਗ ਬਉਰਾਨੰ' ਜਿਸ ਸ਼ਬਦ ਨੂੰ ਪੜ੍ਹਣ ਸੁਨਣ ਤੇ ਗਾਉਣ ਦਾ ਮਨੁਖ ਮਾਤਰ ਨੂੰ ਭਾਵੇਂ ਉਹ ਕਿਸੇ ਜਾਤਵਰਣ ਮਜਹਬ ਜਾਂ ਦੇਸ਼ ਦਾ ਹੈ ਪੂਰਨ ਅਧਿਕਾਰ ਹੈ, ਸਿੱਖਾਂ ਅੰਦਰ ਅਜਿਹੇ 'ਸ਼ਬਦ ਗੁਰੂ' ਦਾ ਵਿਸ਼ਵਾਸ ਅਤੀਅੰਤ ਨਿਰਾਲਾ (unique) ਹੈ ਜੋ ਸੰਸਾਰ ਚੋ ਹੋਰ ਕਿਸੇ ਧਰਮ ਵਿਚ ਨਹੀਂ। ਨ ਉਸ ਅਸਥਾਨ ਤੇ, ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ, ਕਿਸੇ ਨੂੰ ਇਸਤਰੀ ਹੋਵੇ ਜਾਂ ਮਰਦ ਜਾਣ ਦੀ ਰੁਕਾਵਟ ਹੈ ਜਿਵੇਂ ਕਿ ਹਿੰਦੂ ਮੰਦਰਾਂ ਜਾਂ ਮੁਸਲਮਾਨਾ ਦੇ ਮੱਕੇ ਸਰੀਫ ਵਿਚ ਹੈ।

ਹਿੰਦੂਆਂ ਦੇ ਦੇਵ ਮੰਤਰ ਪੜਣ ਦਾ ਅਧਿਕਾਰ ਕੇਵਲ ਬ੍ਰਾਹਮਣ ਨੂੰ ਹੈ, ਨ ਬ੍ਰਾਹਮਣ ਤੋਂ ਬਿਨਾਂ ਕਿਸੇ ਹੋਰ ਹਿੰਦੂ ਜਾਤੀ ਦਾ ਬੰਦਾ ਦੇਵ ਪੁਜਾਰੀ ਹੋ ਸਕਦਾ ਹੈ, ਨ ਇਸਤਰੀ ਨੂੰ ਭਾਵੇਂ ਉਹ ਕਿਸੇ ਜਾਤੀ ਦੀ ਹੋਵੇ ਕਿਸੇ ਪ੍ਰਕਾਰ ਦਾ ਧਰਮ ਅਧਿਕਾਰ ਹੈ ਬਲਕਿ ਹਿੰਦੂ ਮਤ ਅੰਦਰ ਇਸਤ੍ਰੀ ਦਾ ਦਰਜਾ ਸ਼ੂਦਰ ਸਮਾਨ ਹੈ। ਅਜਿਹਾ ਕੋਈ ਵਿਤਕਰਾ ਸਿੱਖ ਧਰਮ ਅਸਥਾਨਾਂ, ਗੁਰੂ ਗ੍ਰੰਥ ਸਾਹਿਬ ਦੇ ਪੜਣ

ਪਛਾਣ ਜਾਂ ਸਿੱਖ ਰਹੁ ਰੀਤ ਨਿਬਹੁਨ ਬਾਰੇ ਨਹੀ ਹੈ।

ਪਰ ਸਿੱਖ ਧਰਮ ਦੀ ਪ੍ਰਚਾਰੀ ਸਾਂਝ ਦੀ ਗੱਲ ਏਥੇ ਨਹੀਂ ਮੁਕਦੀ ਸਾਰੀ ਮਨੁਖਤਾ ਸਾਰੇ ਜੀਵ ਜੰਤਾਂ ਤੇ ਸਮੁਚੀ ਬਨਾਸਪਤੀ ਦੀ ਉਪਜ ਸੰਭਾਲ ਅਤੇ ਲੈ ਕਰਨ ਦੇ ਇਕੋ ਇਕ ਸਾਹਿਆ ਦੇ ਸਾਂਝ ਕਰਨ ਕਾਰਨ ('ਤੂੰ ਸਾਂਝਾ ਸਾਹਿਬ ਬਾਪ ਹਮਾਰਾ') ਹੋਣ ਦੇ ਅਟੁਟ ਵਿਸ਼ਵਾਸ਼ ਤੋਂ ਇਲਾਵਾ ਸਾਰੀ ਮਨੁਖਤਾਂ ਦੇ ਬਿਨਾ ਕਿਸੇ ਪ੍ਰਕਾਰ ਦੇ ਉਚ ਨੀਚ ਦੇ ਵਿਤਕਰੇ ਦੇ, ਸਮਾਨ ਇਕ ਹੋਣ ('ਮਾਣਸ ਕੀ ਜਾਤ ਸਬੈ ਏਕੋ ਪਹਿਚਾਨਬੋ') ਅਤੇ ਇਸ ਏਕਤਾ ਨੂੰ ਸਾਝੀਆਂ ਸੰਗਤਾਂ ਪੰਗਤਾਂ ਸਾਂਝੇ ਖੂਹ, ਸਰੋਵਰਾ ਤੇ ਮੰਦਰ ਅਤੇ ਸਾਂਝ ਸ਼ਬਦ ਗੁਰੂ (ਸ਼ਬਦ ਗੁਰ ਪੀਰਾ ਗਹਿਰ ਗੰਭੀਰਾਂ) ਦੁਆਰਾ ਪਕੇ ਪੈਰਾ ਤੇ ਕਰ ਦੇਣ ਤੇ ਸਿੱਖ ਵਿਚਾਰਧਾਰਾ ਦੀ ਗਲ ਸਮਾਪਤ ਨਹੀਂ ਹੋ ਗਈ। ਇਸ ਸਾਂਝ ਨੂੰ ਹੋਰ ਵਧੇਰੇ ਪਕਾ ਕਰਨ ਲਈ ਗੁਰੂ ਜੀ ਚਾਹੁੰਦੇ ਸਨ ਕਿ ਇਹ ਨਿਰੀ ਸੰਗਤੀ ਸਾਂਝ ਨ ਰਹੇ ਬਲਕਿ ਪਰਵਾਰਕ ਸਾਂਝ ਬਣ ਜਾਏ। ਇਕੋ ਪਰਵਾਰ ਦੇ ਮੈਂਬਰ ਆਪੋ ਵਿਚ ਸੰਗਤ ਅੰਦਰ ਜੁੜੇ ਸਜਣਾਂ ਨਾਲੋਂ ਇਕ ਦੂਜੇ ਦੇ ਵਧੇਰੇ ਨੇੜੇ ਹੋਇਆ ਕਰਦੇ ਹਨ ਇਸ ਦਾ ਲਾਭ ਲੈਣ ਲਈ ਗੁਰੂ ਜੀ ਨੇ 'ਏਕ ਪਿਤਾ ਏਕਸ ਕੇ ਹਮ ਬਾਰਕ' ਦਾ ਵਿਚਾਰ ਮਨੁਖ ਮਾਤਰ ਨੂੰ ਦਿਤਾ ਸੀ। ਪ੍ਰੰਤੂ ਜਿਨਾਂ ਚਿਰ ਕਿਸੇ ਵਿਚਾਰ ਨੂੰ ਅਮਲੀ ਰੂਪ ਨ ਦਿਤਾ ਜਾਏ, ਆਮ ਲੋਕ (masses) ਇਸ ਦੀ ਪਕੜ ਨਹੀ ਕਰਿਆ ਕਰਦੇ। ਸੋ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸਦੇ ਲਈ ਵਡਾ ਅਲੌਕਕ ਸਾਧਨ ਕੀਤਾ ਜਿਸ ਨੇ ਨ ਕੇਵਲ ਲੋਕ ਦ੍ਰਿਸ਼ਟ ਦੀ ਹੀ ਪੀਡੀ ਪਕੜ ਕਰ ਲਈ ਬਲਕਿ ਗੁਰੂ ਜੀ ਨੂੰ ਨਿਸ਼ਚਾ ਹੋ ਗਿਆ ਕਿ ਉਨਾਂ ਦੇ ਸਿਖ ਜਾਨਾਂ ਤਾਂ ਹੂਲ ਦੇਣਗੇ ਪਰ ਡੋਲਣਗੇ ਨਹੀਂ। ਪ੍ਰੰਤੂ ਇਕ ਪਿਤਾ ਦੇ ਪੁਤਰਾਂ ਵਿਚਾਲੇ ਵੀ ਸ਼ਰੀਕੇ ਵਾਲੀ ਸਥਿਤੀ ਬਣ ਜਾਣ ਨਾਲ ਪਰਵਾਰ ਵਾਲੀ ਸਾਂਝ ਨਹੀਂ ਰਿਹਾ ਕਰਦੀ, ਇਸ ਖਤਰੇ ਨੂੰ ਅਨੁਭਵ ਕਰਦੇ ਹੋਇ ਗੁਰੂ ਜੀ ਨੇ ਹਰ ਮੈਂਬਰ ਲਈ ਆਪਾ ਤਿਆਗੀ ਅਤੇ ਸਰਬ ਸਾਂਝ ਪਿਤਾ ਦਾ ਹੁਕਮੀ ਬੰਦਾ ਬਣ ਜਾਣਾ ਜਰੂਰੀ ਸਮਝਿਆ। ਪਿਤਾ ਦੇ ਸਾਰੇ ਪੁਤਰ ਪਿਤਾ ਦੇ ਹੁਕਮ ਅੰਦਰ ਰਹਿ ਕੇ ਹੀ ਆਪਸੀ ਨੇੜਤਾ ਤੇ ਪਿਆਰ ਰਖ ਸਕਦੇ ਹਨ ਹੁਕਮੋਂ ਬਾਹਰ ਹੋ ਜਾਣ ਨਾਲ ਪਰਵਾਰਕ ਸਾਂਝ ਨਹੀਂ ਰਿਹਾ ਕਰਦੀ। ਪਰ ਪਿਤਾ ਦਾ ਹੁਕਮੀ ਪੁਤਰ ਹੋਣ ਲਈ ਆਪਣਾ ਤਨ ਤੇ ਮਨ ਪਿਤਾ ਨੂੰ ਅਰਪਨ ਕਰਨਾ ਪੈਂਦਾ ਹੈ ਸੋ ਆਪਨੇ 'ਤਨ ਮਨ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ' ਦੀ ਸ਼ਰਤ ਲਾ[illegible]ਤੀ ਅਤੇ

ਇਸ ਦੀ ਪਰਖ ਤੇਜ਼ਧਾਰ ਤਲਵਾਰ ਘੁਮ ਉ'ਦੇ ਹੋਏ ਸਿਖਾਂ ਦੇ ਸੀਸ ਭੇਟ ਲੈ ਕੇ ਕੀਤੀ । ਇਹ ਸੀਸ ਭੇਟ ਵੀ ਇਕ ਵਾਰ ਲੈ ਕੇ ਆਪ ਬਸ ਨਹੀਂ ਕਰ ਗਏ ਸਗੋਂ ਲਹੂ ਨਾਲ ਲਥ ਪਥ ਹੋਈ ਤਲਵਾਰ ਚਾਰ ਵਾਰ ਹੋਰ ਘੁਮੀ ਅਤੇ ਹਰ ਵਾਰ ਸਿੱਖ ਤਲਵਾਰ ਹੇਠ ਸੀਸ ਝੁਕਾ ਦੇਂਦੇ ਰਹੇ । ਪੰਜ ਸਿਰਾਂ ਦੀ ਭੇਟਾ ਲੈਣ ਤੇ ਗੁਰੂ ਜੀ ਨੂੰ ਵਿਸ਼ਵਾਸ਼ ਹੋ ਗਿਆ, ਕਿ ਸਿੱਖਾਂ ਨੇ 'ਤਨ ਮਨੁ ਧਨੁ ਸਭੁ ਸਉਪਿ ਗੁਰ ਕਉ' ਦਾ ਸਬਕ ਪਕਾ ਲਿਆ ਸੀ ਅਤੇ ਹੁਣ ਸਿੱਖ ਗੁਰੂ ਦੇ ਨਾਮ ਤੇ ਜੂਝ ਮਰਨੋਂ ਨਹੀਂ ਡਰਣਗੇ । ਇਕ ਹੋਰ ਗੱਲ ਜੋ ਇਸ ਪਰਖ ਤੋਂ ਸਾਹਮਣੇ ਆਈ ਉਹ ਸੀਸ ਭੇਟਾ ਕਰਨ ਵਾਲੇ ਪੰਜਾਂ ਵਿਅਕਤੀਆਂ ਦੀ ਤਰਤੀਬ (sequence) ਦੀ ਸੀ ਧਰਮ ਦਾ ਮੂਲ ਦਇਆ ਹੈ, ਗੁਰੂ ਨਾਨਕ ਦੇਵ ਜੀ ਨੇ ਵੀ ਫੁਰਮਾਇਆ ਸੀ 'ਧਉਲ ਧਰਮ ਦਇਆ ਕਾ ਪੂਤ' ਅਰਥਾਤ ਜਿਸ ਧੌਲ ਦੇ ਆਸਰੇ ਸਾਰੀ ਸ੍ਰਿਸ਼ਟੀ ਕਾਇਮ ਹੈ ਉਹ ਧਰਮ ਅਥਵਾ ਨਿਰੰਕਾਰ ਵਲੋਂ ਸਥਾਪਿਆ ਦੈਵੀ ਵਿਧਾਨ (ਕਾਨੂੰਨੇ ਕੁਦਰਤ) ਹੈ ਜੋ ਨਿਰੰਕਾਰ ਨੇ ਅਤਿ ਦਇਆਵਾਨ ਹੁੰਦੇ ਹੋਏ ਇਕ ਸੇ ਵਾਰ ਚਾਲੂ ਕਰ ਕੇ ਸਾਰੀ ਰਚਨਾ ਕਾਇਮ ਕਰ ਦਿਤੀ ਹੋਈ ਹੈ ਅਤੇ ਇਹ ਵਿਧਾਨ ਏਨਾ ਅ-ਬਦਲ ਤੇ ਦ੍ਰਿੜ (ਮੁਹਕਮ) ਹੈ ਕਿ ਇਹ ਕਿਸੇ ਕਾਲ ਡੋਲਦਾ ਨਹੀਂ । ਫਿਰ ਜਿਸ ਦਾ ਵਿਸ਼ਵਾਸ਼ ਦ੍ਰਿੜ ਅਤੇ ਕਦੀ ਨ ਡੋਲਣ ਵਾਲਾ ਹੋਵੇ ਉਹ ਕਦੀ ਵੀ ਹਿੰਮਤ ਨਹੀਂ ਹਾਰਿਆ ਕਰਦਾ । ਅਜੇਹੇ ਦ੍ਰਿੜ ਵਿਸਵਾਸ਼ੀ ਤੇ ਹਿੰਮਤੀ ਮਨੁਖ ਹੀ ਸਫਲਤਾ ਦਾ ਮੂੰਹ ਵੇਖਦੇ, ਮਾਨ ਵਡਿਆਈ ਹਾਸਲ ਕਰਦੇ ਅਤੇ ਸਭ ਕਿਸੇ ਦੇ ਸਿਰ ਦੇ ਸਾਹਿਬ ਹੋ ਵਿਚਰਦੇ ਹਨ ।

ਸੋ ਗੁਰੂ ਗੋਬਿੰਦ ਸਿੰਘ ਜੀ ਨੇ ਵੇਖੀਆ ਅਕਾਲ ਪੁਰਖ ਵਲੋਂ ਅਵਤਰੀਆ ਪੰਜ ਬਖਸ਼ਸ਼ਾਂ ਵਿਸ਼ੇਸ਼ ਤਰਤੀਬ (sequence) ਅੰਦਰ ਦਇਆ ਧਰਮ ਮੁਹਕਮਤਾ ਹਿੰਮਤ ਅਤੇ ਸਾਹਿਬੀ-ਮਨੁੱਖੀ ਰੂਪ ਵਿਚ (personified) ਅਤੇ ਕਿਹਾ ਇਹ "ਵਾਹਿਗੁਰੂ ਜੀ ਕਾ ਖਾਲਸਾ' ਹੈ (ਖਾਲਸਾ ਉਤ ਭੂਮੀ, ਜਾਇਦਾਦ ਜਾਂ ਵਿਅਕਤੀ ਨੂੰ ਕਿਹਾ ਜਾਂਦਾ ਹੈ ਜਿਸ ਦਾ ਸੰਬੰਧ ਸਿਧਾ ਮਾਲਕ ਨਾਲ ਹੋਵੇ, ਅਤੇ ਮਾਲਕ ਅਤੇ ਉਸ ਦੇ ਵਿਚਾਲੇ ਕਿਸੇ ਹੋਰ ਸ਼ਕਤੀ ਦਾ ਦਖਲ ਨ ਹੋਵੇ) ਅਤੇ ਨਾਲ ਹੀ ਫਰਮਾਇਆ ਕਿ ਐਸਾ ਖਾਲਸਾ ਸਦੀਵ ਧਾਰਨੀ ਰਹੇ ਪੰਜ ਗੁਣਾਂ ਦਾ

''ਖਾਲਸਾ ਹੋਵੇ ਸਦਾ ਉਦਾਰ ਚਿਤ
ਖਾਲਸਾ ਹੋਵੇ ਸਦਾ ਧਰਮ ਬ੍ਰਿਤ

ਖਾਲਸਾ ਰਹੇ ਅਡੋਲ ਤ੍ਰੈਕਾਲ
ਖਾਲਸਾ ਨ ਹਾਰੇ ਹਿੰਮਤ ਕਦੀ-ਵੀ
ਖਾਲਸਾ ਪਾਲੇ ਬਿਰਦ ਸਾਹਿਬੀ ਵਾਲਾ

ਇਨ੍ਹਾਂ ਗੁਣਾਂ ਦਾ ਧਾਰਨੀ ਖਾਲਸਾ ਹਾਰ ਦਾ ਮੂੰਹ ਕਦੀ ਨਹੀਂ ਵੇਖੇਗਾ ਕਿਉਂਕਿ ਇਸ ਆਚਰਨ ਵਾਲੇ ਬੰਦਿਆਂ ਦੀ ਫਤਿਹ ਵਾਹਿਗੁਰੂ ਦੀ ਹੀ ਫਤਿਹ ਹੋਵੇਗੀ ਇਸ ਦੀ ਚਿਤਾਉਣੀ ਹਰ ਹਮੇਸ਼ ਦੇਂਦੇ ਰਹਿਣ ਲਈ ਖਾਲਸਾ ਦੂਜੇ ਖਾਲਸੇ ਨੂੰ ਮਿਲਣ ਸਮੇਂ ਬੁਲਾਵੇ

'ਵਾਹਿਗੁਰੂ ਜੀ ਕਾ ਖਾਲਸਾ-ਵਾਹਿਗੁਰੂ ਜੀ ਕੀ ਫਤਿਹ'

ਕਿਉਂਕਿ ਇਹ ਬੋਲਾ (mode of mutual salutation) ਉਨ੍ਹਾਂ ਦਾ ਵਾਹਿਗੁਰੂ ਨਾਲ ਸਿਧਾ ਸੰਪਰਕ ਅਤੇ ਵਾਹਿਗੁਰੂ ਦੇ ਹੋ ਰਹਿਣ ਦੀ ਚਿਤਾਉਣੀ ਦੇਵੇਗਾ। ਹਰ ਨਵੀਂ ਬਣਤਰ ਸਭਾ ਸੋਸਾਇਟੀ ਤਥਾ ਸੰਗਠਨ ਵਿਚ ਸਾਮਲ ਹੋਣ ਦੀ ਕੋਈ ਵਿਸ਼ੇਸ਼ ਨੀਯਮਾਵਲੀ ਅਤੇ ਸ਼ਮੂਲੀਅਤ ਦਾ ਆਪਣਾ-ਤੌਰ ਤਰੀਕਾ ਹੁੰਦਾ ਹੈ ਸੋ ਗੁਰੂ ਜੀ ਨੇ ਸੀਸ ਭੇਟਾ ਕਰਨ ਵਾਲੇ ਪੰਜਾਂ ਸਿੱਖਾਂ ਨੂੰ ਖਾਲਸਾ ਦਾ ਨਾਮ ਦਿਤਾ ਅਤੇ ਖੰਡੇ ਦਾ ਅੰਮ੍ਰਤ ਪਾਨ ਕਰਾਇਆ, ਸਾਰਿਆਂ ਨੂੰ ਇਕੋ ਸਾਂਝਾ 'ਸਿੰਘ' ਨਾਮ ਅਤੇ ਇਕ ਜੈਸਾ ਖਾਲਸਾ ਸਰੂਪ ਬਖਸ਼ਦੇ ਹੋਇ ਉਨ੍ਹਾਂ ਨੂੰ ਆਪਣੇ ਸਾਬਕਾ ਪਿਛਲੇ ਧਰਮ ਕਰਮ ਕੁਲਕ੍ਰਿਤ ਅਤੇ ਭਰਮ ਨੂੰ ਹਮੇਸਾ ਲਈ ਭੁਲ ਜਾਣ ਅਥਵਾ (ਧਰਮ ਨਾਸ਼, ਕਰਮ ਨਾਸ਼ ਕੁਲ ਨਾਸ਼ ਕ੍ਰਿਤ ਨਾਸ਼ ਅਤੇ ਭਰਮ ਨਾਸ਼) ਦਾ ਹੁਕਮ ਦਿਤਾ ਜਿਸ ਦਾ ਭਾਵ ਖਾਲਸਾ ਹੋਣ ਲਈ ਉਨ੍ਹਾਂ ਨੇ ਪਹਿਲੋਂ ਵਾਲੇ ਆਪਣੇ ਧਾਰਮਕ ਵਿਸ਼ਵਾਸ਼ ਅਤੇ ਉਹਨਾਂ ਵਿਸ਼ਵਾਸ਼ਾਂ ਅਧੀਨ ਕੀਤੇ ਜਾਂਦੇ ਧਰਮ ਕਰਮ ਦਾ ਪੂਰਨ ਤਿਆਰ ਕਰਨਾ ਸੀ ਆਪਣੀ ਸਾਬਕਾ ਜ਼ਾਤ ਕੁੱਲ ਨਾਲ ਸੰਬੰਧ ਤੋੜਨਾ, ਜ਼ਾਤ ਬਿਰਾਦਰੀ ਦੇ-ਅਧਾਰ ਤੇ ਹੋਈ ਕ੍ਰਿਤਵੰਡ ਜਿਵੇਂ ਬ੍ਰਾਹਮਣ, ਖਤਰੀ ਵੈਸ਼ ਸੂਦਰ ਆਦਿ ਦੀ ਆਪੇ ਆਪ ਕ੍ਰਿਤ ਨਿਸ਼ਚੇ ਕੀਤੀ ਗਈ ਹੋਈ ਸੀ, ਨੂੰ ਭੁੱਲ ਜਾਣਾ ਅਤੇ ਵਖੋ ਵਖਰਸਮਾਂ ਰੀਤਾਂ (rituals) ਦੇ ਪਾਏ ਗਏ ਭਰਮ ਭੁਲੇਖੇ ਤਿਆਗ ਦੇਣੇ ਸਨ ਖਾਲਸਾ ਹੋਣਾ ਅਨੇਕਤਾ ਵਿਚੋਂ ਨਿਕਲਨਾ ਅਤੇ ਏਕਤਾ ਅੰਦਰ ਪਰਚਨਾ ਸੀ। ਇਸ ਗਲ ਦਾ ਨਿਰਣਾ ਇਉ ਕੀਤਾ ਗਿਆ ਹੋਇਆ ਹੈ। :—

ਪੂਜਾ ਅਕਾਲ ਦੀ, ਪਰਚਾ ਸ਼ਬਦ ਦਾ, ਦੀਦਾਰ, "ਖਾਲਸੇ ਦਾ ਅਰਥਾਤ ਆਪਣਾ ਇਸ਼ਟ ਕਾਲ ਰਹਿਤ ਪਰਮਾਤਮਾ ਨੂੰ ਜਾਨਣਾ ਅਥਵਾ ਤਮਮ ਦੇਵੀ

ਦੇਵਤੇ ਜੋ ਸਾਰੇ ਹੀ ਕਾਲ ਦੀ ਮਾਰ ਵਿਚ ਹਨ, ਦੀ ਪੂਜਾ, ਬਲਕਿ ਸਿਆਣ ਭੀ ਨਹੀਂ ਕਰਨੀ ਕੇਵਲ ਅਤੇ ਕੇਵਲ ਇਕ ਨਿਰੰਕਾਰ ਦੀ ਯਾਦ ਅੰਦਰ ਰਹਿਣਾ ਅਤੇ ਆਸ ਭਰੋਸਾ ਉਸੇ ਦਾ ਰਖਣਾ

'ਹਰਿ ਤਿਸ ਕੀ ਆਸ ਕੀਜੈ ਮਨ ਮੇਰੇ ਜੋ
ਸਭ ਮਹਿ ਸੁਆਮੀ ਰਹਿਆ ਸਮਾਈ
ਮੇਰੇ ਮਨ ਆਸਾ ਕਰਿ ਜਗਦੀਸ਼ ਗੁਸਾਈ

ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ, ਨਿਹਫਲ ਆਸ ਸਭ ਬਿਰਥੀ ਜਾਈ'

ਪਰਚਾ ਸ਼ਬਦ ਦਾ ਰਖਣਾ ਅਥਵਾ ਗੁਰ ਸ਼ਬਦ ਤੋਂ ਬਿਨਾਂ ਕਿਸੇ ਹੋਰ ਮੰਤਰ ਪਾਠ ਜਾਂ ਮਨੁਖ ਦੇ ਲੜ ਨਹੀਂ ਲਗਣਾ 'ਬਾਣੀ ਗੁਰੂ, ਗੁਰੂ ਹੈ ਬਾਣੀ'—ਗੁਰਬਾਣੀ ਜੋ ਨਿਰੰਕਾਰ ਦੇ ਆਪਣੇ ਬੋਲ ਹਨ ('ਧੁਰ ਕੀ ਬਾਣੀ ਆਈ') ਨੂੰ ਪੜ੍ਹਣਾ ਸੁਣਨਾ ਗਾਉਣਾ ਪਿਆਰ ਤੇ ਸਿਦਕ ਨਾਲ—

'ਕਲਜੁਗ ਮਹਿ ਕੀਰਤਨੁ ਪਰਧਾਨਾ' 1075

ਅਤੇ 'ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ 642

ਇਸ ਬਾਣੀ ਦਾ ਭੰਡਾਰ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ—ਬਾਣੀ ਰੂਪ ਜਾਣ ਕੇ ਇਸ ਦਾ ਸਤਿਕਾਰ ਅਤੇ ਇਸ ਨਾਲ ਅੰਤਰ ਆਤਮੇ ਪਿਆਰ ਰਖਣਾ ਤੇ ਇਸ ਨਾਲ ਜੁੜੇ ਰਹਿਣਾ।

ਦੀਦਾਰ ਖਾਲਸੇ ਦਾ-ਖਾਲਸੇ ਨੂੰ ਗੁਰੂ ਰੂਪ ਜਾਨਣਾ ਗੁਰੂ ਫੁਰਮਾਣ ਹੈ

'ਹਉ ਖਾਲਸੇ ਕਾ ਖਾਲਸਾ ਮੋਹਉ-ਓਰਿ ਪੋਤਿ ਸਾਗਰ ਬੂੰਦੇਰੋ'

ਖਾਲਸੇ ਬਾਰੇ ਨਿਰਣਾ ਇਉਂ ਦਿਤਾ ਹੈ।

'ਪੂਰਨ ਜੋਤਿ ਜਗੈ ਘਟ ਮੈਂ ਤਬ ਖਾਲਸਾ ਤਾਹਿ ਨਿਖਾਲਸ ਜਾਨੈ'

ਪਰ ਜੋ ਨਿਰੰਕਾਰ ਦਾ ਹੈ ਓਹ ਖਾਲਸਾ ਹੈ ਸਮੁੱਚੀ ਮਨੁੱਖਤਾ ਨੂੰ ਇਸ ਨਜ਼ਰੀਏ ਨਾਲ ਵੇਖਦੇ ਹੋਏ ਇਸ ਵਿਚ ਨਿਰੰਕਾਰ ਨੂੰ ਰਮਿਆ ਵੇਖਣਾ ਤੇ ਕਦਰ ਕਰਨੀ।

'ਸਰਬ ਜੋਤੀ ਤੇਰੀ ਪਸਰਿ ਰਹੀ-ਜਹ ਜਹ ਦੇਖਾ ਤਹ ਨਰਹਰੀ'

ਇਸ ਲਈ ਸਾਰੀ ਮਨੁੱਖਤਾ ਨੂੰ ਇਕ ਇਕਾਈ ਜਾਣਦੇ ਹੋਇ ਇਸ ਵਿਚੋਂ ਊਚ

ਨੀਚ ਦੀ ਪਛਾਣ ਨਹੀਂ ਕਰਨੀ ।

ਇਉਂ 'ਪੂਜਾ ਅਕਾਲ ਦੀ, ਪਰਚਾ ਸ਼ਬਦ ਦਾ ਅਤੇ ਦੀਦਾਰ ਖਾਲਸੇ ਦਾ' ਦੇ ਤਿਕੋਨੇ ਸਿਧਾਂਤ ਅੰਦਰ ਇਕ ਇਕਾਈ ਦਾ ਪਰਵੇਸ਼ ਹੈ ।

ਅਕਾਲ ਇਕ ਹੈ, ਸ਼ਬਦ ਇਕ ਹੈ, ਮਨੁਖਤਾ ਇਕ ਹੈ ਇਸ ਤੋਂ ਸਿੱਖ ਧਰਮ ਦਾ ਏਕੇ (੧) ਦਾ ਪੁਜਾਰੀ ਹੋਣਾ ਸਿਧ ਹੁੰਦਾ ਹੈ ।

ਕਿਉਂਕਿ ਗੁਰੂ ਜੀ ਦਾ ਨਿਸ਼ਾਨਾ ਸਿੱਖਾਂ ਅੰਦਰ ਪਰਵਾਰਕ ਸਾਂਝ ਪੈਦਾ ਕਰਨਾ ਅਥਵਾ 'ਏਕ ਪਿਤਾ ਏਕਸ ਕੇ ਹਮ ਬਾਰਕ' ਨੂੰ ਅਮਲੀ ਰੂਪ ਦੇਣਾ ਸੀ ਜਿਸ ਲਈ ਪਿਤਾ ਤੇ ਪੁਤਰਾਂ ਵਿਚਲੇ ਸਾਰੇ ਭਿੰਨ ਭੇਦ ਮਿਟਾ ਦੇਣਾ ਜਰੂਰੀ ਸੀ ਇਸ ਲਈ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਕਹਿਲਾਏ ਪੰਜ ਸਿੱਖਾਂ ਪਾਸੋਂ ਜਿਨ੍ਹਾਂ ਨੂੰ ਆਪਨੇ ਪੰਜ ਪਿਆਰੇ ਦਾ ਨਾਮ ਦਿਤਾ ਸੀ ਖੁਦ ਖੰਡੇ ਦਾ ਅੰਮ੍ਰਿਤ ਛਕਿਆ ਅਤੇ ਆਪਣਾ ਨਾਮ ਜੋ ਗੋਬਿੰਦ ਰਾਇ ਸੀ, ਗੋਬਿੰਦ ਸਿੰਘ ਵਿਚ ਬਦਲ ਲਿਆ ਉਨਾਂ ਵਾਲਾ ਸਰੂਪ ਧਾਰਨ ਕਰਕੇ ਆਪਣੇ ਸਾਬਕ ਕ੍ਰਿਤ ਕੁੱਲ ਕਰਮ ਜੋ ਕੁਝ ਵੀ ਸੀ ਦਾ ਸਦਾ ਲਈ ਭੰਗ ਪਾ ਦਿਤਾ (ਇਉਂ ਆਪ ਨੂੰ 'ਸੋਢੀ ਸੁਲਤਾਨ ਕਹਿਣਾ ਇਕ ਮਹਾਨ ਭੁੱਲ ਅਤੇ ਸਤਿਗੁਰੂ ਦੇ ਹੁਕਮਾ ਦੀ ਉਲੰਘਣਾ ਹੈ) ਇਉ ਹੀ ਜੋ ਸਿੰਘ ਹੁੰਦੇ ਹੋਏ ਆਪਣੇ ਨਾਮ ਨਾਲ ਆਪਣੀ ਸਾਬਕਾ ਕੁਲ ਜਾਤ ਆਦਿ ਵਰਤਦੇ ਤੇ ਲਿਖਦੇ ਹਨ ਵੀ ਗੁਰੂ ਹੁਕਮਾਂ ਦਾ ਨਿਰਾਦਰ ਕਰਦੇ ਅਤੇ ਜਿਸ ਸਾਂਝ ਅਤੇ ਏਕਤਾ ਦੇ ਗੁਰੂ ਜੀ ਮੁਦਈ ਸਨ ਉਸ ਦੀ ਉਹ ਉਲੰਘਣਾ ਕਰਦੇ ਹਨ) ਸਿੰਘ ਸਜ ਜਾਣਾ ਗੁਰੂ ਗੋਬਿੰਦ ਸਿੰਘ ਜੀ ਦੇ ਪਰਵਾਰ ਵਿਚ ਸ਼ਾਮਲ ਹੋਣਾ ਹੈ ਆਪ ਦਾ ਫੁਰਮਾਨ ਹੈ 'ਖਾਲਸਾ ਮੇਰੋ ਸੁਜਨ ਪ੍ਰੀਵਾਰਾ । ਆਪ ਨੇ ਆਪਣੀ ਰਚੀ ਬੇਨਤੀ ਚੋਪਈ ਵਿਚ ਵੀ ਲਿਖਿਆ ਹੈ ।

ਸੁਖੀ ਵਸੈ ਮੇਰੋ ਪਰਵਾਰਾ-ਸੇਵਕ ਸਿੱਖ ਸਬੈ ਕਰਤਾਰਾ

ਆਪ ਆਪਣੇ ਸਮੂਹਸੇਵਕ ਅਤੇ ਸਿੱਖਾਂ ਨੂੰ ਆਪਣਾ ਨਿਜੀ ਪਰਵਾਰ ਹੋਣ ਦਾ ਮਾਨ ਬਖਸ਼ਦੇ ਹਨ ਜੋ ਸਿਖਰ ਸੀ ਸਾਰੀ ਸੰਗਤੀ ਪੰਗਤੀ ਆਦ ਸਾਂਝਾ ਦੀ ਜਿਨਾਂ ਦਾ ਜਿਕਰ ਉਪਰ ਕੀਤਾ ਗਿਆ ਹੈ ।

ਇਉਂ ਖਾਲਸਾ ਕਹਿਲਾਉਣ ਵਾਲੇ ਸਭ ਮਾਈ ਭਾਈ ਇਕੋ ਧਰਮ ਪਿਤਾ ਗੁਰੂ

ਗੋਬਿੰਦ ਸਿੰਘ ਜੀ ਦੇ ਪਰਵਾਰ ਦੇ ਮੈਂਬਰ ਹਨ ਅਤੇ ਸਭ ਦੀ ਜਾਤ ਗੋਤ ਸਿੰਘ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਧਰਮ ਪੁਤਰ ਦੀ ਸਿੰਘ ਤੋਂ ਬਿਨਾਂ ਹੋਰ ਕੋਈ ਜਾਤ ਗੋਤ ਨਹੀਂ ਹੋ ਸਕਦੀ। ਜਾਤਾਂ ਗੋਤਾਂ ਦੀ ਭਟਕਣਾ ਦਾ ਤਾਂ ਉਸ ਦਿਨ ਹੀ ਭੋਗ ਪੈ ਗਿਆ ਜਦੋਂ ਸਤਿਗੁਰ ਗੋਬਿੰਦ ਸਿੰਘ ਜੀ ਨੂੰ ਆਪਣਾ ਪਿਤਾ ਮੰਨ ਲਿਆ।

'ਸਤਿਗੁਰ ਕੈ ਜਨਮੇ ਗਵਨ ਮਿਟਾਇਆ'

ਮਨੁਖ ਦੀ ਹਉਮੈ ਹੀ ਉਸ ਨੂੰ ਜਨਮ ਮਰਣ ਦੇ ਗੇੜ ਵਿਚ ਪਾਈ ਰਖਦੀ ਹੈ। ਹਉਮੈ ਦਾ ਆਪਣਾ ਪਰਵਾਰ ਹੈ ਧਨ ਜੋਬਨ ਸੁੰਦਰਤਾ ਆਦਿ ਦੀ ਹਉਮੈ। ਇਕ ਸਭ ਤੋਂ ਨੀਵੀ 'ਜਾਤ ਹਉਮੈ' ਹੈ ਕਿਉਂਕਿ ਇਸ ਦੇ ਪੈਰ ਹੀ ਨਹੀਂ ਇਹ ਬਿਨਾ ਕੁਛ ਰਖਣ ਦੇ ਫੋਕੀ ਵਡਿਆਈ ਹੈ ਇਸ ਹਉਮੈ ਦੀ ਪਕੜ ਵਿਚ ਆਇਆ ਮਨੁਖ ਗੁਰੂ ਦਰ ਤੇ ਪ੍ਰਵਾਣ ਨਹੀਂ ਪੈ ਸਕਦਾ ਕਿਉਂਕਿ ਉਸ ਨੇ ਗੁਰਮਤਿ ਵਲੋਂ ਪ੍ਰਵਾਣੀ ਏਕਤਾ ਦੇ ਸੰਕਲਪ ਇਕ ਪਰਮਾਤਮਾ, ਇਕ ਮਨੁਖਤਾ, ਇਕ ਗੁਰੂ ਨੂੰ ਸਮਝਿਆ ਹੀ ਨਹੀਂ 'ਜਾਤ ਹਉਮੈ' ਇਕ ਮਨੁਖਤਾ' ਦੇ ਵਿਸ਼ਵਾਸ਼ ,ਦਾ ਉਲੰਘਣਾ ਹੈ ਜੋ ਸਤਿਗੁਰੂ ਨੂੰ ਕਦੀ ਪ੍ਰਵਾਣ ਨਹੀਂ ਹੋ ਸਕਦੀ ਸੋ ਅਜੇਹੀ ਫੋਕੀ ਹਉਮੈ ਤਿਆਗ ਕੇ ਹੀ ਗੁਰੂ ਦਰ ਤੇ ਪ੍ਰਵਾਣ ਹੋਇਆ ਜਾ ਸਕਦਾ ਹੈ 'ਹਉਮੈ ਬੂਝੈ ਤਾਂ ਦਰ ਸੂਝੈ'

o—o

ਗੁਰੂ ਨਾਨਕ ਦੇਵ ਮਿਸ਼ਨ ਦੇ ਟ੍ਰੈਕਟ ਖ੍ਰੀਦ ਕੇ ਸੰਗਤਾਂ ਵਿਚ ਵੰਡਣ ਵਾਲੇ

## ਸਹਾਇਕ

1 ਸ੍ਰੀ ਗੁਰੂ ਸਿੰਘ ਸਭਾ, ਪਟਿਆਲਾ
2 ਕੇਰਾਲਾ ਯੰਗਮੈਨ ਸਿੱਖ ਐਸੋਸੀਏਸ਼ਨ, ਕੋਚੀਨ
3 ਗੁਰਮਤਿ ਪ੍ਰਚਾਰ ਸਭਾ ਹੁਸ਼ਿਆਰਪੁਰ।
4 ਬਾਬਾ ਤੇਜਾ ਸਿੰਘ ਟ੍ਰਸਟ ਵੈਸਟ ਪਟੇਲ ਨਗਰ, ਨਵੀਂ ਦਿਲੀ।
5 ਸ: ਗੁਰਚਰਨ ਸਿੰਘ, ਪਰਮਿੰਦਰ ਸਿੰਘ, ਕਲਾਥ ਮਰਚੈਂਟਸ, ਜਗਰਾਓਂ
6 ਸ: ਬਲਦੇਵ ਸਿੰਘ ਐਂਡ ਸਨਜ਼, ਤਹਿਸੀਲ ਰੋਡ, ਜਗਰਾਓਂ
7 ਸ: ਸੁਰਜੀਤ ਸਿੰਘ, ਸੁਰਜੀਤ ਕੌਰ, ਨਵੀਂ ਬਸਤੀ, ਜਗਰਾਓਂ
8 ਗਿਆਨੀ ਅਵਤਾਰ ਸਿੰਘ, ਨੂਰਾਨੀ ਜੋਤ ਆਰਟ ਪ੍ਰੈਸ, ਜਗਰਾਓਂ
9 ਸ: ਗੁਰਚਰਨ ਸਿੰਘ ਇੰਡੀਅਨ ਆਟੋ ਮੋਬਾਇਲਜ਼, ਕੁਰਨੂਲ A. P.
10 ਬ੍ਰਿਗੇਡੀਅਰ ਕੁਸ਼ਲਪਾਲ ਸਿੰਘ, ਨਾਭਾ
11 ਸ: ਇੰਦਰ ਸਿੰਘ, ਨਿਊ ਪ੍ਰੇਮ ਨਗਰ, ਲੁਧਿਆਣਾ (ਸਾਬਕਾ ਧਨਬਾਦ)
12 ਗਿ: ਜੀਤ ਸਿੰਘ ਗੁਰੂ ਤੇਗ ਬਹਾਦਰ ਨਗਰ, ਜਲੰਧਰ (ਸਾਬਕਾ ਬੰਬਈ)
13 ਸ. ਕਰਤਾਰ ਸਿੰਘ ਫਤਹ ਨਗਰ, ਨਵੀਂ ਦਿਲੀ
14 ਕੈਪਟਨ ਹਰਗੋਬਿੰਦ ਸਿੰਘ, ਗੋਬਿੰਦ ਨਗਰ, ਦੇਹਰਾਦੂਨ
15 ਸ. ਦਲਜੀਤ ਸਿੰਘ ਨਿਆਮਤ ਪੁਰ, ਜਿਲਾ ਬੁਰਦਵਾਨ W. B.
16 ਸ. ਗੁਰੂ ਕਲਗੀਧਰ ਸੇਵਕ ਜੱਥਾ, ਬੀਕਾਨੇਰ
17 ਸ੍ਰੀ ਹਰਮੀਤ ਸਿੰਘ, ਟੋਭਾ ਚੇਤ ਸਿੰਘ, ਪਟਿਆਲਾ
18 ਸ. ਜੋਗਿਦਰ ਸਿੰਘ ਬੂਟਾ ਸਿੰਘ ਵਾਲਾ, ਪਟਿਆਲਾ
19 ਬੀਬੀ ਕਸ਼ਮੀਰ ਕੌਰ ਸੁਪਤਨੀ ਸ: ਬਚਨ ਸਿੰਘ, ਵਿਨੀਪੈਗ, ਕਨੈਡਾ

ਵਿਸ਼ੇਸ਼ ਪੜ੍ਹਣ ਯੋਗ ਮਿਸ਼ਨ ਦੇ ਪੁਸਤਕ :—

1 ਨਾਨਕ ਨਿਰਮਲ ਪੰਥ ਚਲਾਇਆ ਮੁੱਖ 10 ਰੁਪੈ ਇਲਾਵਾ ਡਾਕ ਖਰਚ
2 ਵਰਿਆਮ ਇਕੇਲਾ... ਦੂਜੀ ਛਾਪ 15 ਰੁਪੈ
3 ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25 4 ਰੁਪੈ

ਮਿਸ਼ਨ ਦਾ ਸਲਾਨਾ ਚੰਦਾ 15/- ਇਕ ਵੇਰਾ ਜੀਵਨ ਪਰਯੰਤ ਚੰਦਾ 125/-
ਪਰਦੇਸਾਂ ਲਈ ਸਮੁੰਦਰੀ ਡਾਕ 250/- ਰੁਪੈ ਹਵਾਈ ਡਾਕ 450/- ਰੁਪੈ

---

ਪ੍ਰਕਾਸ਼ਕ : ਗੁਰੂ ਨਾਨਕ ਦੇਵ ਮਿਸ਼ਨ
ਪਹਿਲੀ ਵਾਰ ਅਪ੍ਰੈਲ 1989
ਛਾਪਕ: ਇਨਕ੍ਲਾਬੀ ਪ੍ਰਿੰਟਰਜ਼, ਪਟਿਆਲਾ